ਵਿੱਚ ਪੈ ਜਾਵੇ ਜਾਂ 'ਅਸੋਚ ਦੇ ਤਰਲੇ' ਵਿੱਚ ਪੈ ਜਾਵੇ। ਤਾਂ ਫੇਰ ਸੋਚੇ ਕਿ ਹੁਣ ਚੁੱਪ ਹੈ, ਇਹੋ ਵਿਹਲ ਜੇਹੀ ਚੁੱਪ ਹੈ, ਇਹ ਚੁਪ ਫੇਰ ਅਚੁੱਪ ਭਾਸੇ। ਹਾਂ, ਇਹ ਭਾਸੇ ਕਿ ਇਹ ਚੁੱਪ ਦਾ 'ਤਰਲਾ' ਹੈ। ਫੇਰ ਆਖੇ ਮਨਾਂ ਹੁਕਮ ਸੀ ਚੁੱਪ ਬੈਠ, ਤੂੰ ਕਿਉਂ ਤਰਲੇ ਵਿਚ ਹੈਂ? ਚੁੱਪ ਬੈਠ, ਪਰ ਜਦ ਚੁੱਪ ਬੈਠੇ, ਤਰਲਾ ਛੱਡੇ ਤਾਂ ਸੋਚ ਆ ਪਵੇ। ਜੇ ਸੋਚ ਨੂੰ ਬਾਹਰ ਕੱਢੇ ਤਾਂ ਉਹ ਚੁੱਪ ਦਾ ਤਰਲਾ ਬਣ ਜਾਵੇ, ਚੁੱਪ ਨਾ ਬਣੇ।

ਹੁਣ ਘੜੀ ਮੁੱਕਣ ਤੇ ਆ ਰਹੀ ਸੀ। ਢੇਸੇ ਕਿਹਾ, ਅੱਜ ਫੇਰ ਸਤਿਗੁਰ ਨੇ ਕਹਿਣਾ ਹੈ, ਅਜੇ ਵੇਲਾ ਨਹੀਂ ਆਇਆ। ਹਾਂ, ਜੇ ਆਖਣਗੇ ਤਾਂ ਸੱਚ ਆਖਣਗੇ। ਦੇਖੋ! ਮੈਂ ਇਕ ਘੜੀ ਕੀਹ, ਇੱਕ ਪਲ ਚੁੱਪ ਨਹੀਂ ਬੈਠ ਸਕਦਾ। ਸੱਚ ਹੀ ਕਹਿਣਗੇ ਨਾ। ਹਾਇ! ਕਿਵੇਂ ਚਰਨੀ ਲਾਈ ਰੱਖਣ, ਕਿਤੇ ਸਤਿਗੁਰ ਦੇ ਦਰੋਂ ਧੱਕਾ ਨਾ ਮਿਲ ਜਾਵੇ। ਨਹੀਂ ਨਹੀਂ, ਉਹ ਦਿਆਲੂ ਹਨ, ਧੱਕਾ ਨਹੀਂ ਦੇਣਗੇ ਏਹੋ ਕਹਿਣਗੇ :

'ਅਜੇ ਵੇਲਾ ਨਹੀਂ ਆਇਆ'

ਉਹੋ ਹੋ! ਫੇਰ ਮੈਂ ਸੋਚੀਂ ਪੈ ਗਿਆ; ਸੋਚ ਮਨ ਦਾ ਸੁਭਾਉ ਹੈ ਜੋ ਨਹੀਂ ਛੁਟਦਾ, ਪਰ ਨਹੀਂ ਛੁਟਦਾ। ਢੇਸਿਆ! ਚੁੱਪ ਕਰ ਸਤਿਗੁਰੂ ਦੇ ਪਿਆਰੇ ਮੁਖੜੇ ਵਲ ਧਿਆਨ ਕਰ। ਹੁਣ ਨਾ ਚੁੱਪ ਹੁੰਦੀ ਹੈ ਤੇ ਨਾ ਸੋਚ ਹਟਦੀ ਹੈ, ਹੁਣ ਉਨ੍ਹਾਂ ਪਿਆਰੇ ਨੈਣਾਂ ਵਲ ਤੱਕ! ਬੱਸ, ਏਥੇ ਟਿਕ ਜਾ। ਇਹੋ ਅਚੁੱਪ ਤੇ ਏਹੋ ਸੋਚ ਰੱਖ ਲੈ। ਨਾ ਸਹੀ ਚੁੱਪ ਤੇ ਨਾ ਸਹੀ ਅਸੋਚ। ਪੇਸ਼ ਜੋ ਇਸ ਮਨ ਅੱਗੇ ਨਾ ਜਾਂਦੀ ਹੋਈ। ਹੁਣ ਢੇਸੇ ਟੇਕ ਲਾਈ ਤੇ ਲੱਗਾ ਸਤਿਗੁਰ ਦੇ ਚੰਦਰ ਮੁਖ ਨੂੰ ਅੱਖਾਂ ਅਗੇ ਟਿਕਾਉਣ, ਪਰ ਉਹ ਚੇਤਾ ਹੀ ਵਿਸਰ ਗਿਆ। ਖਿਆਲ ਮਾਲਿਕ ਜੀ ਵਲ ਜਾਵੇ, ਪਰ ਧਿਆਨ ਕੋਈ ਨਾ ਬੱਝੇ, ਦਰਸ਼ਨ ਕੋਈ ਨਾ ਹੋਣ। ਢੇਸਾ ਜ਼ੋਰ ਲਾ ਥੱਕਾ, ਪਰ 'ਜੋਰੁ ਨ ਸੁਰਤੀ ਗਿਆਨਿ ਵੀਚਾਰਿ'॥ਜੋਰ ਦੀ ਪੇਸ਼ ਨਾ ਗਈ। ਫੇਰ ਨਿਰਾਸ ਹੋ ਕੇ ਰੋ ਪਿਆ, ਹਾਇ! ਮੈਂ ਮੂਰਖ! ਜਿਸਨੇ ਕਈ ਵਰ੍ਹੇ ਹਾਮੇ ਬੰਨ੍ਹੀ ਰੱਖੇ ਕਿ ਕੁਛ ਹੈ ਹੀ ਨਹੀਂ ਤੇ ਮੇਰੀ ਅਕਲ ਮੁੰਕਮਲ ਹੈ, ਅਜ ਮੈਂ ਐਨਾਂ ਬੇਵਸ ਬੱਚੇ ਵਰਗਾ ਹੋ ਰਿਹਾ ਹਾਂ ਕਿ ਮੈਂ ਆਪਣੇ ਮਾਲਕ ਦਾ ਮੂੰਹ ਨਹੀਂ ਤੱਕ ਸਕਦਾ। ਆਪਣੇ ਆਪ ਨੂੰ ਚੁੱਪ ਨਹੀਂ ਰੱਖ ਸਕਦਾ।...ਓਇ ਢੇਸਿਆ! ਸਹੁਰਿਆ!! ਗੁਰਮੁਖ ਦਾ ਦਰਸ਼ਨ ਤੈਨੂੰ ਨਹੀਂ ਹੋ ਸਕਿਆ, ਤੇ ਗੁਰੂ ਦਾ ਦਿਦਾਰ ਕਿਕੂੰ ਹੋਵੇ? ਜਿੱਥੇ ਗੁਰਮੁਖ ਪੈਰ ਨਹੀਂ ਪਾਉਂਦਾ, ਉਥੇ ਗੁਰੂ ਕਿਵੇਂ ਪਾਉਂਦਾ ਹੈ? ਅਜ ਪਤਾ ਲਗਾ, ਮੈਂ ਮੂਰਖ ਹਾਂ, ਸਭ ਸਿਆਣਪਾਂ ਸੜ ਗਈਆਂ। ਤ੍ਰਿਸ਼ਨਾਂ ਭੁੱਖ ਤਾਂ ਮੇਰੀ ਘਟੀ ਸੀ, ਪਰ ਕੀਹ ਘਟੀ? ਕੋਈ ਤ੍ਰਿਸ਼ਨਾ ਹੈ ਤਾਂ ਪਈਆਂ ਸੂਰਤਾਂ ਮੂਰਤਾਂ, ਥਾਵਾਂ ਦੇ ਨਕਸ਼ੇ ਤੇ ਸੰਕਲਪ ਅੱਖਾਂ ਅੱਗੇ ਦਬਾ ਦਬ ਆ ਰਹੇ ਹਨ। ਅਭੁੱਖ ਹੋਕੇ, ਚੁੱਪ ਹੋ ਕੇ ਮੈਥੋਂ ਇਕ ਘੜੀ ਨਾ ਬਹਿ ਹੋਇਆ*। ਇਸ ਘੜੀ ਵਿਚ ਹੁਕਮ ਬਜਾ ਲਿਆਉਣ ਲਈ ਮੈਂ ਸਾਰੀਆਂ ਸਿਆਣਪਾਂ ਖਰਚ ਕੀਤੀਆਂ, ਪਰ ਹਾਇ! ਢੇਸਿਆ ਤੇਰੀ ਕਾਈ ਪੇਸ਼ ਨਾ ਚੱਲੀ, ਇਕ ਗੱਲ, ਇਕ ਸਿਆਣਪ ਦੀ ਬੀ ਕੋਈ ਗੱਲ ਨਾ ਚੱਲੀ। ਵੇਖ! ਦਾਤੇ ਦਾ ਹੁਕਮ ਨਾ ਮੰਨ ਹੋਇਆ। ਘੜੀ ਰਬ ਜਾਣੇ ਬੀਤ ਹੀ ਗਈ ਹੋਊ। ਮੈਂ ਕੀ ਮੂੰਹ ਦੇਸਾਂ? ਮੈਂ ਅੜਮੰਨ, ਹੁਕਮ ਅਦੂਲ ਮੂਰਖ! ਹਾਇ! ਮੈਂ ਕੀਹ ਮੂੰਹ ਦਸਾਂ? ਹੁਣ ਕੀਹ ਕਰਾਂ? ਉਠ ਚੱਲਾਂ? ਦਾਤਾ ਜੀ ਉਡੀਕਦੇ ਹੋਣਗੇ। ਓਹ ਪੁੱਛਣਗੇ ਬਹਿ ਆਇਆ ਹੈਂ? ਮੈਂ ਕਹਾਂਗਾ, ਹਾਂ ਜੀ। ਉਹ ਕਹਿਣਗੇ ਚੁੱਪ ਬਹਿ ਆਇਆ ਹੈਂ? ਤਾਂ ਕੀਕੂੰ ਕਹਾਂਗਾ ਹਾਂ ਜੀ? ਮੈਂ ਜੀਭ ਦੀ ਚੁੱਪ ਧਾਰੀ, ਮੈਂ ਸੋਚਾਂ ਸੋਚਣ ਦਾ ਜਤਨ ਕੀਤਾ, ਮੈਂ ਸੋਚਾਂ ਸੋਚਕੇ ਕੋਈ ਪੇਸ਼ ਚਲਾਉਣ ਵਾਲੀ ਸੋਚ ਸੋਚਣ ਦਾ ਜ਼ੋਰ ਲਾਇਆ। ਲੱਖ ਸਿਆਣਪ ਸੋਚੀ, ਪੇਸ਼ ਨਾ ਗਈ, ਪਰ ਨਾ ਗਈ, ਮੈਂ ਅਸੋਚ ਤੇ ਚੁੱਪ ਹੋਣ ਦਾ ਤਰਲਾ ਲਾਇਆ, ਪਰ ਅੰਦਰਲਾ ਨਾ ਚੁੱਪ ਹੋਇਆ। ਆਖਸਾਂ ਜੀ ਬਹਿ ਆਇਆ ਹਾਂ, ਪਰ ਚੁੱਪ ਨਹੀਂ ਹੋ ਸਕੀ। ਇਉਂ ਸੋਚਦਿਆਂ ਢੇਸੇ ਨੂੰ ਗੱਚ ਭਰ ਆਇਆ ਸੀ, ਨੈਣਾਂ ਤੋਂ ਅੱਥਰੂ ਨਿਕਲ ਰਹੇ ਸਨ। 'ਹਾਇ! ਮੈਂ ਨਾਚੀਜ਼', ਹਾਇ! 'ਮੈਂ ਕੁਛ ਨਾਂ'। ਇਸ ਤਰ੍ਹਾਂ ਦੇ ਗੱਚ ਵਿਚ ਆਪੇ ਤੋਂ ਬੇ-ਆਪੇ ਜਹੇ ਵਿਚ ਵਿਰਾਗ ਆ ਗਿਆ ਕਿ

---

* ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥ਚੁਪੈ ਚੁਪਿ ਨ ਹੋਵਈ ਜੇ ਲਾਇ ਰਹਾ ਲਿਵਤਾਰ॥ ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥ (ਜਪੁਜੀ)

ਅਚਾਨਕ ਇਕ ਛਿਨ ਆਈ, ਇਕ ਝਲਕਾਰਾ ਵੱਜਾ, ਇਕ ਅੱਖ ਚਮਕਾਰ ਦਾ ਸਮਾਂ ਲੰਘਿਆ ਕਿ ਢੇਸੇ ਨੂੰ ਸਤਿਗੁਰ ਜੀ ਦੇ ਖੂਹ ਪਰ ਬੈਠੇ ਜਲ ਦੀ ਆਡ ਵਿਚ ਰਖੇ ਚਰਨ ਕਮਲ ਦਿੱਸ ਪਏ, ਅਵਾਜ਼ ਆਈ- ਕਹੁ-

"ਵਾਹਿਗੁਰੂ"

ਢੇਸੇ ਦੇ ਲੂੰ ਲੂੰ ਵਿਚੋਂ ਵਾਹਿਗੁਰੂ ਨਿਕਲ ਗਿਆ। ਢੇਸਾ ਬੇਸੁੱਧ ਸੀ। ਹੁਣ ਸੁੱਧ ਆਈ, ਤਾਂ ਜੀਭ ਕਹਿ ਰਹੀ ਸੀ:-

"ਵਾਹਿਗੁਰੂ"

ਲੂੰਆਂ ਵਿਚ ਇਕ ਝਰਨਾਟ ਛਿੜ ਰਹੀ ਸੀ, ਨੈਣਾਂ ਵਿਚ ਇਕ ਠੰਢ ਵਾਪਰ ਰਹੀ ਸੀ, ਸਰੀਰ ਵਿਚ ਹਲਕਾਪਨ ਸੀ, ਅੰਦਰ ਬਾਹਰ ਇਕ ਮੱਧਮ ਮੱਧਮ ਸੁਆਦ ਜੇਹਾ ਸੀ, ਜੀਭ ਪਰ ਇਕ ਰਸ ਸੀ ਤੇ ਜੀਭ ਹਿੱਲ ਰਹੀ ਸੀ ਤੇ ਕਹਿ ਰਹੀ ਸੀ-

"ਵਾਹਿਗੁਰੂ"

ਢੇਸੇ ਨੇ 'ਬੋਲਹੁ ਜੀ ਵਾਹਿਗੁਰੂ' ਰੋਜ਼ ਸੁਣਿਆਂ ਸੀ, ਪਰ ਇਹ ਵਾਹਿਗੁਰੂ ਕਦੇ ਨਹੀਂ ਕਿਹਾ ਸੀ, ਆਪ ਬੀ ਕਈ ਵਾਰੀ 'ਸ੍ਰੀ ਵਾਹਿਗੁਰੂ' ਕਿਹਾ ਸੀ, ਜਿਸਦਾ ਕਿ ਇਹ ਅਸਰ ਹੈ। ਹਾਂ, ਉਸਨੇ ਅੱਜ ਇਹ ਅਨੋਖਾ ਵਾਹਿਗੁਰੂ ਸੁਣਿਆਂ ਜੀ ਹਾਂ, ਸਤਿਗੁਰ ਨੂੰ ਵਾਹਿਗੁਰੂ ਕਹਿੰਦੇ ਸੁਣਿਆਂ, ਫੇਰ ਸੁਣਨ ਨੂੰ ਜੁ ਉਤਾਵਲਾ ਹੋਇਆ ਤਾਂ ਅੱਖ ਖੁਲੀ, ਛੇਤੀ ਜੁ ਅੱਖ ਖੁਲ੍ਹੀ, ਤਾਂ ਉੱਥੇ ਸਤਿਗੁਰ ਜੀ ਕੋਈ ਨਹੀਂ ਸੇ, ਢੇਸਾ ਸੀ ਇਕੱਲਾ ਤੇ ਢੇਸੇ ਦੀ ਜੀਭ ਤੇ ਸੀ 'ਵਾਹਿਗੁਰੂ' ਪਰ ਜੀਭ ਹੁਣ ਰਸ ਵਾਲੀ ਹੋ ਰਹੀ ਸੀ! ਇਹ ਕੀਹ ਸੀ? ਢੇਸਾ ਨਹੀਂ ਸਮਝ ਸਕਿਆ, ਪਰ ਉਹ ਇਕ ਸੁਆਦ ਵਿਚ ਸੀ ਤੇ ਇਕ ਕਦੇ ਨਾ ਪ੍ਰਤੀਤ ਕੀਤੇ ਸੁਖ ਵਿਚ ਸੀ।

ਹੁਣ ਘੜੀਓਂ ਵੱਧ ਬੀਤ ਗਿਆ ਜਾਪਦਾ ਸੀ, ਢੇਸਾ ਉਠਿਆ। ਉਠੇ ਕੌਣ? ਪਰ ਹੁਕਮ ਯਾਦ ਸੀ, ਸੋ ਉੱਠਣਾ ਪਿਆ। ਉਠਿਆ ਤੇ ਟੁਰ ਪਿਆ।

ਅੰਦਰ ਇਕ ਨਾਮ ਦੀ ਹੋਂਦ ਯਾ ਧੁਨਿ ਭਾਸਦੀ ਹੈ, ਇਕ ਜਾਗ੍ਰਤ ਭਾਸਦੀ ਹੈ, ਇਕ ਸੁਆਦ ਭਾਸਦਾ ਹੈ ਅਰ ਸਿਮਰਨ 'ਵਾਹਿਗੁਰੂ' ਦਾ ਜਾਰੀ ਹੈ। ਇਉਂ ਢੇਸਾ ਸਨੇ ਸਨੇ ਰਸ ਮੱਤਾ ਨੈਣ ਅਲਸਾਇਆ ਟੁਰੀ ਆਇਆ। ਅੱਗੇ ਖੂਹ ਤੇ ਦਾਤਾ ਜੀ ਕੋਈ ਨਹੀਂ ਸਨ। ਉਹ ਉਥੋਂ ਜਾ ਚੁੱਕੇ ਸਨ। ਢੇਸੇ ਨੂੰ ਹੁਣ ਪਿਆਰ ਦੀ ਖਿੱਚ ਦਾ ਤਣੁਕਾ ਤਾਂ ਵੱਜਾ, ਪਰ ਘਬਰਾ ਨਹੀਂ ਹੋਇਆ। ਫੇਰ ਡੇਰੇ ਆਇਆ, ਸਤਿਗੁਰ ਜੀ ਉੱਥੇ ਬੀ ਨਹੀਂ ਸਨ। ਹੁਣ ਹੋਰ ਪਿਆਰ ਦੀ ਖਿੱਚ ਵੱਜੀ, ਪਰ ਘਬਰਾ ਨਹੀਂ ਪਿਆ। ਢੇਸਾ ਹੁਣ ਸਾਈਂਦਾਸ ਦੇ ਘਰ ਆਇਆ, ਅੰਦਰ ਗਿਆ ਤਾਂ ਦਾਤਾ ਜੀ ਪਲੰਘ ਤੇ ਬੈਠੇ ਸਨ, ਰਾਮੋ ਪੱਖਾ ਕਰ ਰਹੀ ਸੀ ਤੇ ਸਾਂਈਦਾਸ ਜੀ ਚਰਨਾਂ ਪਾਸ ਬੈਠੇ ਸਨ। ਸਤਿਗੁਰ ਹੱਸਕੇ ਬੋਲੇ- ਢੇਸਿਆ! ਚੁਪ ਬੈਠ ਆਇਆ ਹੈਂ?

ਢੇਸਾ ਚਰਨਾਂ ਨਾਲ ਲਿਪਟ ਗਿਆ ਰੋ ਪਿਆ ਤੇ ਬੋਲਿਆ:-

ਸੱਚਿਆ! ਮੈਂ ਮੂਰਖ

ਮੈਂ ਮੂਰਖ ਮੈਂ ਮੂਰਖ!

ਸਤਿਗੁਰ ਜੀ- ਸੁਣਾ ਚੁੱਪ ਬੈਠੋਂ ਕਿ ਨਾ?

ਢੇਸਾ-

ਇਹ ਤਨ ਭੌਂਕਣਾ ਚੁਪ ਨਹੀਂ ਬਹਿਣ ਦੇਂਦਾ।

ਤੇਰੀ ਮਿਹਰ, ਤੇਰੇ ਚਰਨਾਂ ਤੋਂ ਬਲਿਹਾਰ! ਤੂੰ ਕੋਈ ਝਲਕਾ ਮਾਰਿਆ, ਕੋਈ ਝਾਉਲਾ ਪਾਇਓ ਈ ਕਿ ਕੋਈ ਚਮਕਾਰਾ ਦਿਤੋਈ, ਮੈਨੂੰ ਕੁਛ ਪਤਾ ਨਹੀਂ ਲੱਗਾ।

ਸਤਿਗੁਰੂ- ਕੁਛ ਹੋਇਆ ਸੀ?

ਢੇਸਾ- ਪਾਤਸ਼ਾਹ:-

'ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ

ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥'

ਸਤਿਗੁਰ- ਕੁਝ ਸੁਣਿਆਂ, ਡਿੱਠਾ, ਸਮਝਿਆ?

ਢੇਸਾ- ਸੁਣਿਆ, ਆਪਣੇ ਸਰੀਰ ਦੀ ਸ਼ਾਂ ਸ਼ਾਂ। ਡਿੱਠਾ, ਆਪਣੇ, ਪਰਾਏ, ਮਿੱਤ੍ਰ, ਵੈਰੀਆਂ ਦੀਆਂ ਤਸਵੀਰਾਂ ਦੇ ਨਕਸ਼ੇ।

ਨਾ ਡਿੱਠਾ ਪਰ ਨਾ ਡਿੱਠਾ ਦੇਖਣ ਜੋਗ, ਨਾ ਸੁਣਿਆ ਪਰ ਨਾ ਸੁਣਿਆ ਸੁਣਨੇ ਜੋਗ।

ਸਤਿਗੁਰ- ਫੇਰ ਖਾਲੀ ਆਇਆ। ਜੇਹਾ ਗਿਆ ਤੇਹਾ.......।

ਢੇਸਾ- ਖਾਲੀ ਗਿਆ ਪਾਤਸ਼ਾਹ! ਭਰਿਆ ਆਇਆ।

ਤੂੰ ਮਿਹਰ ਕੀਤੀ, ਕੋਈ ਛਿਨ ਆਈ। ਮੈਂ ਡਿੱਠੇ ਤੇਰੇ ਚਰਨ ਕਮਲ ਮਕਰੰਦ ਰਸ ਨਾਲ ਭਰੇ, ਮੈਂ ਸੁਣਿਆ:-

'ਵਾਹਿਗੁਰੂ'

ਜੋ ਸੁਣਦਿਆਂ ਬਹਿ ਗਿਆ ਜੀਭ ਤੇ, ਤੇ ਉਸ ਤੋਂ ਹੇਠਾਂ ਲਹਿ ਗਿਆ ਤੇ ਹਲਕਾ ਕਰ ਗਿਆ ਸਰੀਰ, ਮਨ ਤੇ ਆਤਮਾ ਨੂੰ। ਖੀਵਾ ਹੋ ਰਿਹਾ ਹਾਂ, ਸੁਆਦ ਵਿਚ ਹਾਂ ਤੇ ਜੀਭ ਕਹਿ ਰਹੀ ਹੈ-